ੴ ਸਤਿਗੁਰਪ੍ਰਸਾਦਿ ॥

## ਸ੍ਰੀ ਗੁਰੂ ਦਸੋਂ ਪਾਤਸ਼ਾਹੀਆਂ ਕਾ ਮੰਗਲ

### ਛਪੈ ਛੰਦ

ਸ੍ਰੀ ਗੁਰੂ ਨਾਨਕ ਦੇਵ ਗੁਰ ਅੰਗਦ ਧਰ ਧਯਾਨਾ ।[੧]
ਅਮਰਦਾਸ ਗੁਰੂ ਰਾਮਦਾਸ ਕਰ ਹੈ ਕਲਯਾਨਾ ।[੨]
ਅਰਜਨ ਸ੍ਰੀ ਗੁਰੂ ਗ੍ਰਿੰਥ ਗਿਰਾ ਬੋਹਿਥ ਨਿਰਮਾਤਾ ।[੩]
ਹਰਿ ਗੋਬਿੰਦ ਸੁ ਸ੍ਰੀ ਗੁਰੂ ਦੁਸ਼ਟਨ ਦਲ ਹਾਤਾ ।[੪]
ਹਰੀ ਰਾਇ ਹਰਿ ਕ੍ਰਿਸ਼ਨ ਗੁਰ ਤੇਗ਼ ਬਹਾਦਰ ਨਮੋ ਕਰ ।[੫]
ਸ੍ਰੀ ਗੁਰੂ ਗੋਬਿੰਦ ਸਿੰਘ ਜੂ ਬੰਦੋਂ ਧਰ ਪਰ ਸੀਸ ਧਰ ।[੬]

### ਸੋਰਠਾ

ਬੰਦਨ ਦੋ ਕਰ ਜੋਰ ਸ੍ਰੀ ਗੁਰੂ ਗ੍ਰੰਥ ਸੁ ਪੰਥ ਵਰ ।[੭]
ਬੁਧ ਗਿਯਾਨ ਉਰ ਮੋਰ ਦਾਇਕ ਲੋਕ ਪ੍ਰਲੋਕ ਸਦ ।

### ਨਮ੍ਰਤਾ

ਨਹਿ ਵਿਦਯਾ ਕਵਿਤਾ ਹਮੇ ਨਹਿ ਰਸ ਭਾਵ ਸੁ ਗਯਾਨ ।[੮]
ਖਿਮਾ ਕਰੇ ਪਿਖ ਕੇ ਗੁਨੀ ਸੀ ਸੁਲਘੁ ਉਰ ਮੇ ਜਾਨ ।
ਨਿਜ ਗੁਰੁ ਦਾਤਾ ਨਾਮ ਕੀ ਮ੍ਰਿਜਾਦਾ ਪ੍ਰਬੋਧ ਕਥਾ ਸੁਭ ਜੋਨ ।
ਵਰਣਨ ਕਰੂੰ ਸੁ ਪ੍ਰੇਮ ਕਰ ਮੰਗਲ ਮੋਦ ਸੁ ਭੋਨ ।

---

[੧] ਗੁਰੂ ਨਾਨਕ ਦੇਵ ਜੀ ਅਤੇ ਗੁਰੂ ਅੰਗਦ ਦੇਵ ਜੀ ਦਾ ਧਿਆਨ ਧਰ ਕੇ

[੨] ਗੁਰੂ ਅਮਰਦਾਸ ਜੀ ਅਤੇ ਗੁਰੂ ਰਾਮਦਾਸ ਜੀ ਕਲਿਆਣ ਕਰਨਗੇ ।

[੩] ਗੁਰੂ ਅਰਜਨ ਦੇਵ ਜੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਰੂਪੀ ਜਹਾਜ਼ ਦੇ ਨਿਰਮਾਤਾ ਹਨ ।

[੪] ਗੁਰੂ ਹਰਿਗੋਬਿੰਦ ਸਾਹਿਬ ਜੀ ਦੁਸ਼ਟਾਂ ਦੇ ਦਲਾਂ ਦੀ ਹਾਨੀ ਕਰਨ ਵਾਲੇ ਹਨ ।

[੫] ਗੁਰੂ ਹਰਿਰਾਇ ਸਾਹਿਬ, ਗੁਰੂ ਹਰਿਕ੍ਰਿਸ਼ਨ ਸਾਹਿਬ ਅਤੇ ਗੁਰੂ ਤੇਗ਼ ਬਹਾਦਰ ਸਾਹਿਬ ਜੀ ਨੂੰ ਨਮਸ਼ਕਾਰ ਕਰਕੇ

[੬] ਧਰਤੀ ਉੱਤੇ ਸੀਸ ਰੱਖ ਕੇ ਮੈਂ ਗੁਰੂ ਗੋਬਿੰਦ ਸਿੰਘ ਜੀ ਦੀ ਬੰਦਨਾ ਕਰਦਾ ਹਾਂ ।

[੭] ਦੋਵੇਂ ਹੱਥ ਜੋੜ ਕੇ ਗੁਰੂ ਗ੍ਰੰਥ ਸਾਹਿਬ ਜੀ ਅਤੇ ਸ੍ਰੇਸ਼ਟ ਪੰਥ ਨੂੰ ਬੰਦਨ ਕਰਦਾ ਹਾਂ ।

[੮] ਮੇਰੇ ਕੋਲ ਕਵਿਤਾ ਦੀ ਵਿਦਿਆ ਨਹੀਂ ਹੈ (ਜਾਂ ਮੇਰੇ ਕੋਲ ਵਿਦਿਆ ਅਤੇ ਕਵਿਤਾ ਰਚਣ ਦਾ ਗੁਣ ਨਹੀਂ ਹੈ), ਨਾ ਹੀ ਰਸਾਂ ਅਤੇ ਭਾਵਾਂ ਦਾ ਗਿਆਨ ਹੈ ।

ਦੋਹਰਾ

ਪੂਰਣ ਪਰਮ ਅਦਵਿਤੀ ਵਰ ਬ੍ਰਹਮ ਸਚਿਦਾਨੰਦ ।
ਮਮ ਅਭਿੰਨ ਅਮੰਦ ਵਿਭੂ ਸਵਯੰ ਪ੍ਰਕਾਸ਼ ਅਮੰਦ ।

ਅਥ ਸੁਰਸਵਤੀ ਮੰਗਲ [੯]

ਸਰਬ ਸੁਖਦ ਸਤਿ ਬੁਧਿਦਾ[੧੦] ਵਾਗੇਸ਼ਵਰੀ[੧੧] ਅਨੂਪ ।
ਅਰ ਚਿਤ ਅਮਰ ਅਖੰਡ ਜਿਹ ਸੁੰਦਰ ਮੰਗਲ ਰੂਪ ।

ਤੋਟਕ ਛੰਦ

ਵਰ ਹੰਸ ਸੁ ਹੀਰਨ ਹਾਰਨ, ਸੀ ਸੁਭ ਚੰਦਨ ਚੋਰਨ ਚਾਰਨ ।
ਭਵ ਧੌਲ ਕਪੋਤ ਕਪੂਰ ਖਚੀ, ਜਿਹ ਕੀਰਤਿ ਸਮਾਨ ਰਚੀ ।
ਮੁਖ ਮੰਡਲ ਸੋਭ ਰਵੀ ਅਮਲਾ ਜਿਹ ਬਾਹਿਨ ਹੰਸ ਕਰੇ ਕਮਲਾ ।
ਸੁਭ ਸਾਰਦ ਸਾਰਦ ਦਾਇ ਛਟਾ, ਜੋ ਉਪਾਜਿਕ ਕਾਟ ਅਬੋਧ ਘਟਾ ।
ਸੁਖਦੰ ਨਿਰਦੋਖ ਮਯੰਕ ਮਮੰ, ਵਰ ਮਾਂਤ ਸਰੂਪ ਨਿਵਾਰ ਤਮੰ ।
ਚਿਤ ਚਿੰਤਨ ਤੈ ਸੁਭ ਬੋਧ ਹੁਤੋ ਉਰ ਧਾਰਨ ਤੈ ਤਬ ਮੋਹਿ ਕੁਤੋ ।
ਕਰ ਦੰਡ ਸੁ ਬੀਣ ਬਿਰਾਜਤ ਹੈ, ਉਰ ਮੋ ਤਿਨ ਹਾਰ ਸੁ ਛਾਜਤ ਹੈ ।
ਰਤਿ ਕੇ ਪਤਿ ਸੋਭ ਵਿਨਾਸ਼ ਕਰੀ, ਮੁਖ ਚਾਰ ਕਹੋਂ ਉਰ ਮੋਹ ਬਰੀ ।
ਸ਼ਰਣਾਗਤ ਹੂੰ ਕਰ ਤ੍ਰਾਣ ਅਜੇ, ਕਵਿਤਾ ਕਵਿ ਦਾ ਹਿਤ ਦਾਸ ਸਭਜੇ ।
ਮਮ ਬੁਧਿ ਅਕੁੰਠ ਨ ਹੋਇ ਕਬੀ, ਜਿਹ ਜਾਇ ਠਟੋ ਗਣ ਬ੍ਰਿੰਦ ਸਬੀ ।

ਦੋਹਰਾ

ਸਰਬ ਅਰੰਭ ਸੁ ਹਿਰਦੇ ਮੈ ਸਾਰਦ ਸੁਭ ਗੁਮਨਯ ।
ਹੋਇ ਰੁਕਾਵ ਨ ਕਹੀ ਮੋਹਿ ਨਮੋ ਕਰੋ ਸਿਰਨਯ ।

---

[੯] ਪੁਰਾਣੇ ਕਈ ਸਿੱਖ ਲੇਖਕਾਂ ਨੇ ਆਪਣੇ ਗ੍ਰੰਥਾਂ ਵਿੱਚ ਮੰਗਲਾਚਰਣ ਵਜੋਂ ਦੇਵੀ ਸਰਸਵਤੀ ਦੀ ਉਪਮਾ ਕੀਤੀ ਹੈ । ਸਿੰਘ ਸਾਹਿਬ ਜੀ ਵੀ ਉਨ੍ਹਾਂ ਦੀ ਨਕਲ ਕਰਦੇ ਹੋਏ ਦੇਵੀ ਨੂੰ ਯਾਦ ਕਰਦੇ ਹਨ । ਅਜਿਹਾ ਕਰਨਾ ਗੁਰਮਤਿ ਅਨੁਸਾਰ ਨਹੀਂ ਹੈ ।
[੧੦] ਬੁੱਧੀ ਦੇਣ ਵਾਲੀ ।
[੧੧] ਦੇਵੀ ਸਰਸਵਤੀ ਦਾ ਇੱਕ ਨਾਮ ।